# ਪ੍ਰੀਤ ਵੀਣਾ

## ਅਤੇ

# ਕੰਤ ਮਹੇਲੀ

(ਬਾਰਾ ਮਾਹ)

ਭਾਈ ਸਾਹਿਬ ਭਾਈ ਵੀਰ ਸਿੰਘ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ
ਨਵੀਂ ਦਿੱਲੀ-110 001

# ਛਪਾਈ ਦਾ ਵੇਰਵਾ

## ਪ੍ਰੀਤ ਵੀਣਾ

| | |
|---|---|
| ਪਹਿਲੀ ਵਾਰ | ਸਤੰਬਰ, ੧੯੨੯ |
| ਦੂਜੀ ਵਾਰ | -----, ੧੯੫੦ |
| ਤੀਜੀ ਵਾਰ | ਸਤੰਬਰ, ੧੯੬੦ |
| ਚੌਥੀ ਵਾਰ | ਫਰਵਰੀ, ੧੯੮੮ |
| ਪੰਜਬੀ ਵਾਰ | ਦਸੰਬਰ, ੨੦੦੭ |

## ਕੰਤ ਮਹੇਲੀ

| | |
|---|---|
| ਪਹਿਲੀ ਵਾਰ | ਸਤੰਬਰ, ੧੯੫੦ |
| ਦੂਜੀ ਵਾਰ | -----, ------ |
| ਤੀਜੀ ਵਾਰ | ਮਈ, ੧੯੭੧ |
| ਚੌਥੀ ਵਾਰ | ਮਾਰਚ, ੨੦੦੮ |

# ਪ੍ਰੀਤ ਵੀਣਾ

## ਮੁਖ ਬੰਧ

ਇਕ 'ਪ੍ਰੀਤ ਵੀਣਾ', ਅਛੋਹ, ਪਰੀਆਂ ਵਰਗੀ ਨੂਰਾਨੀ ਤੇ ਅਪਣੇ ਅਕਹਿ ਸੁਹਜਦੇ ਨਾਚ ਵਿਚ ਨਚਦੀ ਇਕ ਕਵਿਤਾ ਹੈ, ਜਿਸ ਵਿਚ ਦੋ ਪ੍ਰੀਤਮਾਂ ਦੀ ਪੀੜਾ ਦਾ 'ਬਿਰਹੋਂ ਦੁਖ' ਤੇ 'ਸੁਹਾਗ ਸੰਜੋਗ' ਦਾ ਗਾਇਨ ਹੋ ਰਿਹਾ ਹੈ। ਇਹ ਨਾਜ਼ਕ ਅਟਖੇਲੀਆਂ ਕਰਦੀ ਕਵਿਤਾ ਇਕ ਸੁਪਨੇ ਵਰਗੇ ਮੁਹਣੇ ਰੰਗ ਰਸ ਦੀ ਥਿਰਨ ਹੈ, ਜਿਸ ਵਿਚ ਅਨੇਕ ਤਰਬਾਂ ਰੂਹ ਦੀਆਂ ਡੂੰਘਾਈਆਂ ਵਿਚ ਗੂੰਜ ਰਹੀਆਂ ਹਨ।



ਇਸ ਕਵਿਤਾ-ਪ੍ਰੀਤ ਵੀਣਾ-ਵਿਚ ਇਹ ਤਸਵੀਰ ਅੰਕਿਤ ਹੈ:- ਇਕ ਜ਼ਾਲਮ ਰਾਜੇ ਨੇ ਕਿਸੇ ਝੀਲ ਦੇ ਇਕ ਕਿਨਾਰੇ 'ਫੁੱਲ ਯੁਵਤੀ' ਨੂੰ ਅਤੇ ਦੂਜੇ ਕਿਨਾਰੇ 'ਚੰਨ ਗਭਰੂ' ਨੂੰ ਬੰਦੀ ਵਿਚ ਰੋਕ ਬਹਾਇਆ। ਆਸ ਇਹ ਸੀ ਕਿ ਸੁੰਦਰੀ ਚੰਨ ਨੂੰ ਛਡਕੇ ਰੀਂਗਦੇ ਮਕੌੜੇ ਵੱਲ ਖਿੱਚ ਖਾ ਖਿੜੇਗੀ ਤੇ ਸੋਹਣਾ ਅੱਕ ਥੱਕ ਕੇ ਖਹਿੜਾ ਛੋੜ ਦੇਵੇਗਾ। ਪਹਿਰੇ ਲੱਗੇ ਹਨ, ਚਾਰ ਚੁਫੇਰੇ ਨਾਕੇ ਬੰਦ ਹਨ, ਫਿਰ ਅਜੀਬ ਘਟਨਾ ਹੁੰਦੀ ਹੈ ਕਿ ਅੱਧੀ ਰਾਤ ਨੂੰ ਉਹ ਫੁਲ-ਅੰਗਨੀ ਯੁਵਤੀ ਤੇ ਉਹ ਚੰਨ-ਜੁੱਸੇ ਵਾਲਾ ਗੱਭਰੂ ਇਕ 'ਚੁਪ-ਰੰਗ-ਰਾਗ' ਵਿਚ ਮਿਲਦੇ ਹਨ। ਜੁੱਸੇ ਦੋਹਾਂ ਦੇ ਪ੍ਰੀਤ-ਪੀੜਾ ਦੀ ਕਰਾਮਾਤ ਨਾਲ ਮਾਨੋਂ ਰੂਹ ਹੋ ਚੁਕੇ ਹਨ।

ਕੋਈ ਬਾਦੇ-ਸ਼ੁਰਤ (ਨਛੱਤ੍ਰੀ ਹਵਾ) ਆਉਂਦੀ ਹੈ, ਉਹ ਸੁੰਦਰੀ ਦੀ ਕਿਸ਼ਤੀ ਨੂੰ ਸੱਜਣ ਵਲ ਰੁਮਕਾ ਕੇ ਲੈ ਜਾਂਦੀ ਹੈ, ਮਾਨੋਂ ਕਿਸ਼ਤੀ ਵੀ ਤੇ ਹਵਾ ਵੀ ਅੰਤਰਯਾਮੀ ਹੋ ਗਈਆਂ ਹਨ। ਤਾਰਿਆਂ ਦੀ ਲੋ ਹੇਠ ਬਜਰੇ ਜੁੜ ਜਾਂਦੇ ਹਨ, ਦਿਲ ਧੜਕਦੇ ਹਨ, ਪਰ ਦੋ ਨਹੀਂ ਇਕ ਧਾਪ ਵਜਾਉਂਦੇ ਇਕੋ ਹੋ ਰਹੇ ਹਨ। ਪ੍ਰੀਤ ਦੀ ਯੋਗ-ਨਿੰਦ੍ਰਾ ਵਿਚ ਸੁੱਤੇ ਰੂਹ-ਰੂਪ ਜਿਸਮ ਬਜਰੇ ਸਮੇਤ ਕੀਹ ਹੋ ਜਾਂਦੇ ਹਨ? ਲੋਪ ਹੋ ਜਾਂਦੇ ਹਨ। ਪਰ ਕਿਸ ਤਰ੍ਹਾਂ ਲੋਪ ਹੁੰਦੇ ਹਨ? ਇਸ ਸੰਗੀਤ ਦੀਆਂ ਥ੍ਰਰਾਟਾਂ ਨੂੰ, ਕੁਦਰਤ ਦੇ ਵਲਵਲਿਆਂ ਨੂੰ ਤੇ ਕਾਵ੍ਯ ਦੇ ਅਮਰ ਤੇ ਅਕਹਿ ਭਾਵਾਂ ਨੂੰ ਹੀ ਕੇਵਲ ਥਹੁ ਪਿਆ। ਇਥੇ ਹੀ ਕਵਿਤਾ ਦੀ 'ਅਕਹਿਤਾ' ਦਾ ਨਕਸ਼ਾ ਬੱਝਦਾ ਹੈ, ਜੋ ਅਪਣੇ 'ਕੰਬਣੀਆਂ ਤੇ ਥ੍ਰਰਾਟਾਂ' ਦੇ ਰੂਪ ਨੂੰ ਛੇਕੜਲੇ ਬੰਦ ਵਿਚ ਇਕ ਸਦਾ ਦੀ ਥ੍ਰਿੱਲ *(ਥਰਰ) ਦਾ ਰੂਪ ਦੇ ਕੇ ਅਟੱਲ ਕਰ ਦੇਂਦਾ ਹੈ। ਹਾਂ, ਉਸ ਵੇਲੇ ਦੀ ਇਸ ਹੋ ਰਹੀ ਖੇਲ ਨੂੰ ਦੇਖਣ ਵਾਲੇ ਲੋਕੀ ਤੇ ਸੱਜਣ ਮਿਤ੍ਰ ਆਪੋ ਅਪਣੇ ਖ਼ਿਆਲਾਂ ਮੂਜਬ ਵਰਣਨ ਕਰਦੇ ਹਨ ਤੇ ਕੋਹਕਾਫ਼ ਦੇ ਸੁਣੇ ਖ਼ਜਾਲ ਨੂੰ ਮੂਰਤੀਮਾਨ ਕਰਕੇ ਕਿਸੇ ਅਟੱਲ ਨਿਯਮ ਨੂੰ ਭੋਲੇਭਾ ਦੱਸਦੇ ਹਨ ਕਿ ਸਚੇ ਪ੍ਰੇਮ ਦੇ ਸਿਰ ਉਤੇ ਧੁਰ ਦਾ ਛਾਇਆ ਹੈ।



ਇਸ ਕਵਿਤਾ ਵਿਚ ਨਜ਼ਾਰਾ ਕੰਮੀਆਂ (ਕੁਮੁਦਨੀਆਂ) ਦੇ ਤਾਲ ਦਾ ਹੈ, ਕਾਲੀ ਰਾਤ ਤੇ ਬੱਦਲੀਆਂ, ਥੋੜਾ ਜਿਹਾ ਚਿਰ ਚੰਨ ਦਾ ਉਦਯ। ਨਿਰਮਲ ਜਲ ਦੀ ਝੀਲ ਹੈ; ਰਾਤ ਅਪਣੇ ਕੇਸਾਂ

* Thrill

ਵਿਚ ਹੀਰੇ ਲਟਕਾਏ ਝੀਲ ਕਿਨਾਰੇ ਖੜੀ ਹੈ। ਹਨੇਰਾ ਕਿਸੇ ਅਪਣੇ ਸੰਗੀਤ ਰਸ ਵਿਚ ਗ਼ੀਮ ਹੋਏ ਬਜੱਯੇ ਵਾਂਙੂ ਇਕ ਸੂਖਮ ਸਰਗਮ ਦੀ ਸੁਰ ਵਜਾ ਰਿਹਾ ਹੈ, ਜਿਸ ਨੂੰ ਕੰਮੀਆਂ ਦੇ ਦਿਲ ਦੇ ਰੰਗ-ਰਾਗ ਵਾਂਗ ਕੋਈ ਓਪਰਾ ਕੰਨ ਸੁਣ ਨਹੀਂ ਸੱਕਦਾ ਪਰ ਮਹਿਰਮ ਦਿਲ ਅਨੁਭਵ ਕਰ ਸੱਕਦਾ ਹੈ:-

**ਦਾਦਰ ਤੂ ਕਬਹਿ ਨ ਜਾਨਸਿ ਰੇ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ਰਹਾਉ॥ ਬਸੁ ਜਲ ਨਿਤ ਨਵਸਤ ਅਲੀਅਲ ਮੇਰ ਚਚਾ ਗੁਨ ਰੇ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥੨॥**

ਮਾਰੂ ਮ:੧, ਪੰਨਾ ੯੯੦

ਨਜ਼ਾਰੇ ਵਿਚ ਕੁਦਰਤ ਦੀਆਂ ਦਿੱਸਦੀਆਂ ਤੇ ਅਣ-ਦਿੱਸਦੀਆਂ ਤਾਕਤਾਂ ਸਹਾਈ ਹੋ ਰਹੀਆਂ ਹਨ। ਜੁੜੀ ਜੋੜੀ ਨੂੰ ਰਾਤ, ਹਵਾ, ਪਾਣੀ, ਬਜਰਾ, ਸਭ ਇਕ ਮਨ ਹੋ ਖੁਲ੍ਹ ਬਖਸ਼ਣ ਵਿਚ ਸਹਾਈ ਹੋ ਰਹੇ ਹਨ। ਹਾਂ ਇਸ "ਸੱਚ- ਪ੍ਰੇਮ" ਉੱਪਰ 'ਧੁਰ ਦਾ ਛਾਇਆ' ਹੋਣ ਦਾ ਅਟੱਲ ਨੇਮ ਇਸ ਕਵਿਤਾ ਵਿਚ ਪ੍ਰਦੀਪਤ ਹੈ।



ਇਨਸਾਨੀ ਵਲਵਲੇ ਦਾ ਜੀਵਨ ਸਿਰਜਣਹਾਰ ਕੁਦਰਤ ਨੇ ਆਦਿ-ਪੁਰਸ਼-ਜੀਵਨ ਦੇ ਸੁਪਨ ਤੋਂ ਸਾਜਿਆ ਪ੍ਰਤੀਤ ਦੇਂਦਾ ਹੈ। ਆਦਿ ਸੁਪਨ, ਹਾਂ ਕਾਲੀ ਰਾਤ, ਬੱਦਲ ਆਛਾਦਿਤ ਗਗਨ, ਹਾਲੇ ਚੰਨ ਨਹੀਂ ਉਦੈ ਹੋਯਾ, ਕੁਮੁਦਨੀਆਂ (ਕੰਮੀਆਂ) ਨਿਰਮਲ ਜਲ ਦੇ ਭਰੇ ਸਰੋਵਰ ਵਿਚ ਨਹਾ ਰਹੀਆਂ ਹਨ, ਮਾਨੋ ਏਹ

ਅਪੱਛਰਾਂ ਦੇ ਸੁਪਨ ਬੁਤ ਹਨ, ਜਿਨ੍ਹਾਂ ਨੂੰ ਹਾਲੇ ਕਾਦਰ ਦੀ ਸੱਥਰੀ ਨੇ ਚਿਹਨ ਚੱਕਰ ਨਹੀਂ ਲਾਏ। ਕੰਮੀਆਂ ਦੇ ਦਿਲਾਂ ਵਿਚ ਕੁਦਰਤ ਵਲੋਂ ਉਪਜਾਈ ਸੱਜਰੀ ਪੀੜ ਅਜੇ ਡੋਡੀਆਂ ਦੇ ਵਿਚ ਹੀ ਇਕ ਕੋਮਲ ਕੰਵਾਰਪਨ ਦੀ ਸੁਗੰਧੀ ਹੋ ਘੁਲ ਰਹੀ ਹੈ, ਪਤਾ ਨਹੀਂ ਕਿਹੜੀਆਂ ਡੂੰਘਾਈਆਂ ਥੀਂ ਕੁਦਰਤ ਨੇ ਨਵੀਂ ਉਪਜਾਈ ਪੀੜ ਦੀਆਂ 'ਆਹ-ਡੋਡੀਆਂ' ਨਿਸਰਾਈਆਂ ਹਨ। ਕੰਮੀਆਂ ਦੇ ਦਿਲਾਂ ਵਿਚੋਂ ਨਿਕਲੀਆਂ ਅਰਦਾਸ ਰੂਪ ਆਹਾਂ ਉੱਠੀਆਂ, ਬੱਦਲੀਆਂ ਛਾਈਂ ਮਾਈਂ ਹੋ ਗਈਆਂ, ਲੁੜੀਂਦੜਾ ਚੰਨ ਚੜ੍ਹ ਆਇਆ। ਤੱਕੋ ਨਾ ਕਾਲੀ ਰਾਤ, ਪ੍ਰੇਮ ਦੀ ਸਹਾਈ ਸਖੀ ਪਾਸ ਖੜੀ ਹੈ। ਤੀਬਰ ਰਸ ਨਾਲ ਬੇਜਾਨ ਹੋਈ ਪ੍ਰੀਤ ਇਸ ਡੂੰਘੀ ਕਾਦਰ ਦੀ ਮਿੱਤ੍ਰਤਾ ਆਸਰੇ ਨਿਰਭੈ ਜਿਹੀ ਹੋ ਸ਼ਗੂਫਾ ਹੋਣ ਵਾਲੀ ਹੈ, ਇਹ ਸ਼ਗੂਫਾ ਦਿਲ ਦੀ ਪੀੜਾ ਦਾ ਰਾਗ ਹੈ; ਬੇਅੱਖਰਾ ਹੈ, ਦਿਲਾਂ ਦਾ ਕੋਈ ਅਣਜਾਤਾ ਅਨਹਤ-ਨਾਦ ਹੋ ਰਿਹਾ ਹੈ, 'ਚੁਪ-ਏਕਾਂਤ-ਰੰਗ' ਦਾ ਰਾਗ ਹੈ, ਧਰਤੀ ਤੇ ਗਗਨ ਉਸ ਵਿਚ ਖੜੇ ਹਨ। ਹਾਂ, ਇਸ ਸੰਗੀਤਕ ਉਡੀਕ ਵਿਚ ਉਹ ਚੰਨ ਉਦਯ ਹੋਯਾ, ਕੁਮੁਦਨੀਆਂ ਖਿੜ ਗਈਆਂ, ਵਿਗਾਸ ਦਾ ਰੂਹਾਨੀ ਆਲਮ ਛਾ ਗਿਆ।

ਸਦੀਆਂ ਹੋਈਆਂ ਹਨ ਕਿ ਕਾਲੀ ਰਾਤ ਇਹ ਉਪਰ ਕਥੇ ਅਨਹਤ ਸੂਖਮ ਰੰਗ ਰਾਗ ਨੂੰ ਤਾਰਿਆਂ ਦੀ ਲੋ ਵਿਚ ਲੁਕਾਕੇ ਲੈ ਗਈ ਸੀ। ਕਿਹੜਾ ਕੰਨ ਸੀ ਜਿਸ ਸੁਣਿਆ? ਕਿਹੜਾ ਨੈਣ ਸੀ ਖੁੱਲ੍ਹਾ ਜਿਸ ਇਹ ਵਿਗਾਸ ਤੇ ਵਿਸ਼ਾਲ ਤੱਕਿਆ? ਇਹ ਉਪਰ ਦੱਸਿਆ ਬਨਸਪਤੀ ਜੀਵਨ ਦਾ ਸੁਪਨਾ ਵੇਖੀਏ ਹੁਣ ਕਿੱਥੇ ਸਜੀਵ ਰੂਪ ਹੋ ਕੇ ਉਪਜਦਾ ਹੈ।

ਕਾਦਰ ਦੇ ਖੇਲ, ਸਿਰਜਣ ਰੁਚੀ ਦੀ ਸ਼ੋਖੀ, 'ਮੌਜਿ-ਰੱਬੀ' ਦਾ ਉਛਾਲਾ, ਕੰਮੀਆਂ ਦੀਆਂ ਪੰਖੜੀਆਂ ਦਾ ਤਾਂ ਇਕ ਯੁਵਤੀ ਦਾ ਸਰੂਪ ਸਜਿਆ ਤੇ ਉਨ੍ਹਾਂ ਦੀਆਂ ਜਿੰਦੜੀਆਂ ਉਸੇ 'ਚੁਪ-ਪ੍ਰੀਤ-ਪੀੜਾ' ਦਾ ਰੰਗ ਰਾਗ ਹੋ ਇਸ ਨਵੀਂ, ਪਰੀਆਂ ਦੇ ਦੇਸ਼ ਥੀਂ ਧਰਤੀ ਉਪਰ ਆਈ, ਇਸ ਸੁਹਣੀ ਯੁਵਤੀ ਦਾ ਦਿਲ ਬਣਕੇ ਇਕ ਕਾਂਬੇ ਵਿਚ ਥਰਥਰਾਣ ਲਗ ਪਿਆ ਤੇ ਦੇਖੋ ਕਿ ਅਜ ਸਦੀਆਂ ਪਿਛੋਂ ਇਸ ਯੁਵਤੀ ਦੀਆਂ ਰਗ਼ਾਂ ਵਿਚ ਉਨ੍ਹਾਂ ਹੀ ਕੰਮੀਆਂ ਦਾ ਖ਼ੂਨ ਗੇੜੇ ਮਾਰ ਰਿਹਾ ਹੈ-ਅੰਗ ਅੰਗ ਫੁੱਲਾਂ ਦੇ ਇਕੱਠ ਤੇ ਏਕਾਗ੍ਰਤਾ ਤੋਂ ਬਣਿਆ ਹੈ। ਅੰਗ ਅੰਗ ਫੁਲ ਸਮੂਹ ਹੈ; ਹਾਂ ਫੁਲ ਸਮੂਹ ਦਾ ਇਕ ਖਿੜਿਆ ਫੁਲ ਹੈ। ਇਸ ਫੁਲ ਦਾ ਪ੍ਰੀਤਮ-ਚੰਨ ਵੀ ਉਸੀ ਕਾਦਰ ਨੇ ਅਸਮਾਨਾਂ ਦੇ ਚੰਦ ਸਮੂੰਹਾਂ ਤੋਂ ਸਾਜਿਆ ਹੈ, ਹਾਂ ਇਕ ਸੋਹਣਾ ਗਭਰੂ ਬਣਾਯਾ ਹੈ। ਇਹ ਚੰਨ ਵੀ ਹੁਣ ਧਰਤੀ ਥੀਂ ਬਜਰੇ ਵਿਚੋਂ ਦੀ ਉਦਯ ਹੋਣੇ ਵਾਲਾ ਹੈ। ਉਹ 'ਚੁਪ-ਪ੍ਰੀਤ-ਪੀੜਾ'-ਜਿਹੜੀ ਕੰਮੀਆਂ ਦੇ ਦਿਲਾਂ ਵਿਚ, ਸਾਰੇ ਗਗਨਾਂ ਨੂੰ ਆਪਣੇ ਕੋਮਲ ਰੰਗ ਰਾਗ ਨਾਲ ਹਿਲਾਕੇ, ਬੱਦਲਾਂ ਨੂੰ ਹਟਾਕੇ, ਚੰਨ ਨੂੰ ਸੱਦ ਲੈਂਦੀ ਹੁੰਦੀ ਸੀ-ਅਜ ਇਹ ਗੁਲਾਬੀ ਹੋਠਾਂ ਦਾ ਕਾਂਬਾ ਰੂਪ ਹੋ ਰਹੀ ਹੈ ਤੇ ਜ਼ਿੰਦਗੀ ਦੀ ਕਸਕ ਕਿੰਨੀ ਅਨੰਤ ਸਰਗਮ ਦੀ ਤੀਬ੍ਰਤਾ ਉਪਰ ਅੱਪੜ ਪਈ ਹੈ ਕਿ ਪੈਰ ਕੰਬ ਰਹੇ ਹਨ, ਨਾਜ਼ਕ ਜੁੱਸੇ ਦੇ ਮਾਸ ਦਾ ਕਿਣਕਾ ਕਿਣਕਾ ਸਰਵੱਗਜ ਹੋ ਰਿਹਾ ਹੈ ਕਿ ਗਗਨਾਂ ਵਾਲੇ ਵੀ ਸਹਾਈ ਹੋ ਰਹੇ ਹਨ।

ਹੁਣ ਸਮਝਣ ਵਾਲੀ ਗੱਲ ਇਹ ਹੈ ਕਿ ਪਹਿਲਾ ਕੁਦਰਤ ਦਾ ਆਦਿ-ਸ੍ਵਪਨ ਚਿਤ੍ਰ ਜੋ ਹੈ ਉਹੋ 'ਪੁਸ਼ਪ ਜੀਵਨ' ਉੱਚਾ

ਹੋ ਹੋ ਇਨਸਾਨੀ ਵਲਵਲੇ ਵਾਲਾ ਹੋ ਗਿਆ ਹੈ, ਮਾਨੋਂ ਕੰਮੀਆਂ ਦੇ ਦਿਲਾਂ ਦਾ ਸਮੂਹ ਇਕ ਸ਼ੁੰਦਰੀ ਬਣ ਗਿਆ ਹੈ ਤੇ ਜੀਵਨ ਰਸ ਦਾਤੇ ਅਨੇਕ ਅਸਮਾਨੀ ਚੰਦ ਦੀਆਂ ਰਿਸ਼ਮਾਂ ਦਾ ਇਕ ਮਲੂਕ ਸੋਹਣਾ ਮਰਦ ਬਣ ਗਿਆ ਹੈ। ਹੁਣ ਇਨ੍ਹਾਂ ਦੋਹਾਂ ਸੁਗੰਧਤ ਪ੍ਰੀਤਮਾਂ ਦੀ 'ਪ੍ਰੀਤ ਦੀ ਵੀਣਾ' ਸਾਡੇ ਇਸ-ਸੋਚ ਤੇ ਫ਼ਿਕਰ ਵਿਚ ਮੂਰਛਿਤ ਹੋ ਰਹੇ-ਸੰਸਾਰ ਵਿਖੇ ਅਪਨੀ ਸੰਗੀਤਕ ਨ੍ਰਿਤਕਾਰ ਕਰਦੀ ਹੈ, ਇਸ ਅਨਹਤ-ਹਤ ਸੰਗੀਤ ਦੇ ਨਾਦ ਨੂੰ ਕਵੀ ਜੀ ਨੇ ਸੁਣ ਸੁਣਕੇ ਤੇ ਅਨੁਭਵ ਕਰ ਕਰਕੇ ਇਸ ਅਗਲੇ ਸਫ਼ਿਆਂ ਵਿਚ ਦਿਤੀ ਕਵਿਤਾ ਵਿਚ ਸਾਡੇ ਅਗੇ ਰੂਪਧਾਰੀ ਸਰੋਦ ਅਤੇ ਆਹਤ ਸੰਗੀਤ ਦੇ ਰੂਪ ਵਿਚ ਅੰਕਿਤ ਕਰ ਦਿਖਾਇਆ ਹੈ।



ਇਸ ਕਵਿਤਾ ਦੇ ਪਾਠ ਲਈ ਓਹੋ ਝੀਲ ਹੋਵੇ, ਓਹੋ ਰਾਤ ਪਈ ਹੋਵੇ, ਕੁਛ ਬੱਦਲ ਹੋਵਨ; ਓਹੋ ਅਗੰਮੀ ਦਿਲਾਂ ਦਾ ਰੰਗ ਰਾਗ ਹੋਵੇ, ਤੇ ਜੇ ਧਰਤੀ ਤੇ ਨਾ ਹੋਵੇ ਤਾਂ ਸੁਪਨ ਅਕਾਸ਼ ਵਿਚ ਹੋਵੇ, ਅਪਣੇ ਅੰਦਰ ਦੀ ਗੁਫ਼ਾ ਦਾ ਦਰ ਖੁੱਲ੍ਹੇ, ਓਸ ਅੰਦਰ ਕੋਈ ਜਾਵੇ ਤੇ ਦੂਰ ਪਾਰ ਇਕ ਕੋਈ ਸੋਹਣਾ ਸੁਗੰਧਿਤ ਨੰਦਨ ਬਨ ਹੋਵੇ, ਓਸ ਵਿਚ ਅਗੇ ਹੋਰ ਏਕਾਂਤ ਹੋਵੇ, ਤੇ ਉੱਚੇ ਬਰਫਾਨੀ ਪਰਬਤਾਂ ਦੇ ਵਿਚਕਾਰ ਨਿਰਮਲ ਨੀਲੀ ਝੀਲ ਹੋਵੇ, ਤੇ ਕਵਿਤਾ ਸੁਣਨ ਵਾਲੇ ਦੇ ਕੰਨ ਅਪਣਾ ਆਸਨ ਛਡ ਰੋਮ ਰੋਮ ਵਿਚ ਵਿਸਤੀਰਤ ਹੋਣ, ਮਨ ਆਪ ਮੁਹਾਰਾ ਕੁਮੁਦਨੀਆਂ ਦੇ ਦਿਲਾਂ ਦੀ ਬੁਝਦਾ ਹੋਵੇ, ਆਸ਼ਕ ਕਿਰਣਾਂ ਦੀ ਪ੍ਰੀਤ-ਬਿਹਬਲਤਾ ਦਾ ਜਾਣੂ ਹੋਵੇ, ਜੀਵਨ ਰੰਗ ਰਾਗ ਦੇ ਚੁਪ-ਅਲਾਪ

ਦਾ ਰਸਿਕ ਹੋਵੇ, ਫਿਰ ਇਹ ਨਿੱਕੀ, ਮਹੀਨ, ਬਰੀਕ, ਨਾਜ਼ਕ, ਸੂਖਮ, ਪਰੀ ਅੰਦਾਜ਼ ਵਾਲੀ ਕਵਿਤਾ ਅਪਣੇ "ਕੰਬਦੇ ਪੈਰਾਂ ਦੇ ਨ੍ਰਿਤਜ-ਨਾਦ" ਦੀ ਦਿਲ ਵਿਚ ਪੀੜਾ ਦੀ ਝਰਨਾਟ ਪੜ੍ਹਨ ਵਾਲੇ ਦੇ ਦਿਲ ਵਿਚ ਜ਼ਰੂਰ ਛੇੜ ਦੇਵੇਗੀ, ਤੇ ਉਸ ਰਸ ਵਿਚ ਮਨ ਨੂੰ ਮਗਨ ਕਰ ਦੇਵੇਗੀ।

ਕਾਰਲਾਈਲ ਕਹਿੰਦਾ ਹੈ ਕਿ ਜ਼ਰਾ ਹਿਠਾਹਾਂ ਚੁੱਭੀ ਮਾਰ, ਉਥੇ ਰੰਗ ਰਾਗ ਹੈ। ਇਹ ਕਵਿਤਾ ਓਥੋਂ ਦਾ ਕੋਈ ਸ਼ਗੂਫ਼ਾ ਹੈ, ਮਾਰ ਚੁੱਭੀ।

ਇਹ "ਪ੍ਰੀਤ ਵੀਣਾਂ" ਗੁਲਮਰਗ ਦੀ ਉੱਚੀ ਬਰਫ਼ਾਨੀ ਇਕਾਂਤ ਵਿਚ, ਸ਼ਿੰਗਲੂਆਂ ਦੀਆਂ ਛਾਵਾਂ ਹੇਠਾਂ, ਨੇਅਰ* ਦੀਆਂ ਸਾਵੀਆਂ ਕਚਾਹ ਤੇ ਚੁਹਚਹੇ ਬੇਰ ਗੁੱਛਿਆਂ ਨਾਲ ਮਨ ਮੋਹ ਰਹੀਆਂ ਬੂਟੀਆਂ ਦੇ ਵਿਚ ਬੈਠੇ ਕਵੀ ਜੀ ਨੇ ਇਸ ਪ੍ਰੀਤ ਵੀਣਾ ਦੀ ਗੂੰਜ ਨੂੰ (੧੯੨੮ ਵਿਚ) ਅੰਕਿਤ ਕੀਤਾ, ਜੋ ਥੋੜੇ ਦਿਨ ਪਹਿਲਾਂ ਅਰੂਪ ਦੇਸ਼ ਤੋਂ ਉਨ੍ਹਾਂ ਦੇ ਮਨ ਮੰਦਰ ਵਿਚ ਅਪਣੀ ਗੁੰਜਾਰ ਮਚਾ ਗਈ ਸੀ।

ਸਤੰਬਰ ੧੯੨੯ — ਪੂਰਨ ਸਿੰਘ

---

* Skimmia Laureola



ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਪ੍ਰੀਤ ਵੀਣਾ

੧.

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ,-

ਸਾਰਾ ਦਿਨ ਸਨ ਨਚਦੀਆਂ ਰਹੀਆਂ,
ਨਚ ਨਚ ਕੇ ਹੁਣ ਥਕ ਥਕ ਪਈਆਂ,
ਸੁਹਲ ਜਿੰਦੀਆਂ ਸੁਹਣੀਆਂ ਸਹੀਆਂ-
ਨੈਣੀ ਨੀਂਦਾਂ ਸਨ ਭਰ ਰਹੀਆਂ,
ਛਾਤੀ ਤੇ ਸਿਰ ਰੱਖ ਲਹਿਰਾਂ ਸੈਂ ਗਈਆਂ
ਸ਼ਾਮਾਂ ਪੈ ਗਈਆਂ।

ਚਾਰ ਚੁਫੇਰਜੋਂ ਚੁੱਪਾਂ ਧਾਈਆਂ,
ਨੀਂਦ-ਲੋਰੀਆਂ ਗਾਂਦੀਆਂ ਆਈਆਂ,

ਨਾਲ ਹਨੇਰਾ ਸਾਜ਼ ਲਿਆਈਆਂ,
ਹੋਰ ਅਵਾਜ਼ਾਂ ਨੀਂਦ ਸੁਆਈਆਂ,
ਸੁੰਨ ਸਨਾਟਾ ਜੱਗ
ਸੁਵਾਂ ਛੈ ਰਹੀਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

੨.
ਸੁਹਣੇ ਨੇ ਹਥ ਚੱਪਾ ਫੜਿਆ,
ਸੁਬਕ ਪੈਰ ਧਰ ਬਜਰੇ ਵੜਿਆ,
ਮਾਨੋਂ ਚੰਦ ਜ਼ਿਮੀਂ ਤੋਂ ਚੜ੍ਹਿਆ;
ਨਜ਼ਰਾਂ ਤੋਂ ਮੀਂਹ ਨੂਰੀ ਝੜਿਆ,
ਫਿਰ ਅਸਮਾਨੀਂ ਤੱਕ
ਆਹਾਂ ਲੈ ਲਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।



ਆਹਾਂ ਚੜ੍ਹ ਅਸਮਾਨੀਂ ਗਈਆਂ,
ਝੜ ਨੂੰ ਕੀਤਾ ਛਈਆਂ ਮਈਆਂ,
ਤਾਰਜੋਂ ਲੋ ਲੈ ਹੇਠਾਂ ਅਈਆਂ
ਲੋ ਚਾਦਰ ਆ ਨੀਰ ਵਿਛਈਆ
ਕਿਸ਼ਤੀ ਖੁਲ੍ਹੀ ਤੜੱਕ
ਰਸਤੇ ਪੈ ਗਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਸੁਹਣਾ ਸਹਿਮ ਮਲਕੜੇ ਲਾਏ
ਇਕ ਚੱਪਾ, ਫਿਰ ਹੱਥ ਟਿਕਾਏ,
ਕੰਨ ਓਪਰਾ ਮਤ ਸ਼ਕ ਖਾਏ:-

ਏਸ ਸਮੇਂ ਕੁਈ ਨਾਉ ਤਰਾਏ।
ਸੋਚਾਂ ਸੰਸੇ ਸ਼ੱਕ
ਸੀਨੇ ਛੈ ਰਹੀਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-

ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

੩.
ਸੁੱਤੇ ਕੰਨਾਂ ਬਿੜਕ ਨ ਪਾਈ;
ਪਰ ਜਿਨ੍ਹ ਨੈਣੀਂ ਨੀਂਦ ਨ ਆਈ,
ਤਾਰ ਨਾਲ ਦਿਲ-ਤਰਬ ਮਿਲਾਈ,
ਇਕ ਸੁਰ ਹੋ ਇਕ ਜਾਨ ਕਰਾਈ,
ਉਨ੍ਹ ਕੰਨੀਂ ਬਿਨ ਝੱਕ
ਵਾਜਾਂ ਪੈ ਗਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਉੱਠ ਮਲਕੜੇ ਬਾਹਰ ਆਵੇ,
ਖੜੀ ਕਿਨਾਰੇ ਕੰਨ ਲਗਾਵੇ,
ਸਦ ਮਾਹੀ ਦੀ ਨਹੀਂ ਸੁਣਾਵੇ,
ਮੱਧਮ ਹਿਲ ਪਾਣੀ ਥਰਰਾਵੇ,
ਸੁਣ 'ਦਿਲ-ਤਰਬਾਂ' ਪੱਕ
ਥਰਰ ਥਰੈ ਗਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਕੰਬਦੇ ਪੈਰ ਮਲਕੜੇ ਉਤਰੇ,
ਸੁਹਣੀ ਬੈਠ ਗਈ ਵਿਚ ਬਜਰੇ,
ਲਾਇ ਨ ਚੱਪਾ, ਦਿਲ ਕਹਿ:"ਚੱਲ ਰੇ"।

ਦੂਰ ਵਾਜ ਤੇ ਕੰਨ ਸਨ ਲਗ ਰ੍ਹੈ,
ਦਿਲ-ਸੱਦਾਂ ਲਜਾਂ ਲੱਖ
ਦਿਲ ਨੂੰ ਲੈ ਗਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

੪.
ਪਤਾ ਨਹੀਂ ਕਿਵ ਬੇੜੀ ਟੁਰ ਪਈ,
ਕੀਕੂੰ ਵੱਲ ਸਜਨ ਦੇ ਮੁੜ ਪਈ,
ਬੇੜੀ ਮਿਲ ਬੇੜੀ ਨੂੰ ਜੁੜ ਗਈ,
ਸੁਹਣੀ ਲੱਗ ਸਜਨ ਦੇ ਉਰ ਗਈ,



ਦੋ ਜਾਨਾਂ ਮਿਲ ਇੱਕ
ਇੱਕੋ ਹੈ੍ ਗਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਇਕ ਕਿਸ਼ਤੀ ਵਿਚ ਦੁਇ ਇਕ ਹੋਏ,
ਬੇ ਖ਼ੁਦੀਆਂ ਦੀ ਗੋਦੀ ਸੋਏ,
ਲਿਵ ਦੀ ਸਾਂਝੀ ਤਾਰ ਪੁਰੋਏ,
ਰੰਗ ਰੱਤੇ ਰਸ ਰੰਗ ਸਮੋਏ,
ਮਸਤੀਆਂ ਕੁੱਛੜ ਚੱਕ
ਅਰਸ਼ੀਂ ਲੈ ਗਈਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਦੁਹੁੰ ਵੱਲੋਂ ਕੋਈ ਵਾਜ ਨ ਆਈ,-
ਕਿਰਨ ਜਿਵੇਂ ਮਿਲਿ ਕਿਰਨ ਸਮਾਈ।

ਇਉਂ ਜਿੰਦੜੀ ਵਿਚ ਜਿੰਦ ਮਿਲਾਈ,-
ਸੁਰ ਵਿਚ ਸੁਰ ਮਿਲ ਜਿਉਂ ਰਲ ਜਾਈ।

ਦੋ 'ਦਿਲ-ਧਾਪਾਂ' ਵੱਜ
ਲੈ ਇਕ 'ਲਯ' ਰਹੀਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਵੇਖ ਵੇਖ ਚੰਦ ਸਦਕੇ ਜਾਵੇ,
ਰਿਸ਼ਮਾਂ ਦੇ ਪਜਾ ਫੁੱਲ ਵਸਾਵੇ,
ਅੰਬਰ "ਜੀ ਆਇਆਂ ਨੂੰ" ਗਾਵੇ;
ਤਾਰਿਆਂ ਝਮਕਣ ਭੁਲਦੀ ਜਾਵੇ,
ਤਾਰੀਆਂ ਤੱਕ ਬਝੱਕ
'ਜੈ' ਕਰ 'ਜੈ' ਰਹੀਆਂ।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।



ਪ.

ਨਾਜ਼ਕ ਪੈਰ ਮਲੂਕਾਂ ਵਾਲੇ
ਸੁਬਕ ਸੁਬਕ ਪਰ ਧਰੇ ਸੁਖਾਲੇ
ਤੁਰਦੀ ਰਾਤ ਨ ਆਪ ਦਿਖਾਲੇ
ਚੰਦ ਤਾਰੇ ਖਿਸਕਾਂਦੀ ਨਾਲੇ।

ਪੂਰਬ ਚਾਨ ਅਚੱਕ
ਲਾਲੀਆਂ ਛਾ ਗਈਆਂ।

ਸੂਰਾਂ ਆ ਗਈਆਂ,
ਕਿਰਨਾਂ ਧਾ ਪਈਆਂ।

ਸੂਰਜ ਸੀਨਿਓਂ ਟੁੱਟ
ਕਿਰਨਾਂ ਧਾ ਪਈਆਂ।

ਜ਼ਾਲਮ ਦੂਹਾਂ ਵਿਛੁੜਾਵਣ ਵਾਲਾ,
ਪਾਰ ਉਰਾਰ ਵਸਾਵਣ ਵਾਲਾ,
ਪਹਿਰੇ ਘਰੀਂ ਬਿਠਾਵਣ ਵਾਲਾ,
ਹੁਣ ਹੋਯਾ ਪਛੁਤਾਵਣ ਵਾਲਾ:-
"ਚਿੜੀਆਂ ਸਨ ਵਿਚ ਬੰਦ
ਕਿਨ੍ਹੇਂ ਉਡਾ ਲਈਆਂ!"
ਸੂਰਾਂ ਆ ਗਈਆਂ,
ਕਿਰਨਾਂ ਧਾ ਪਈਆਂ,



ਸੂਰਜ ਸੀਨਿਓਂ ਟੁੱਟ
ਕਿਰਨਾਂ ਧਾ ਪਈਆਂ।

ਢੂੰਡਣ ਜ਼ਾਲਮ ਦੇ ਹਲਕਾਰੇ
ਵਣ ਵਣ, ਕਖ ਕਖ, ਝੀਲ ਕਿਨਾਰੇ,
ਜਾਲ ਪੁਆਏ, ਤਾਰੂ ਤਾਰੇ
ਘਰ ਘਰ, ਦਰ ਦਰ ਪੁਛ ਪੁਛ ਹਾਰੇ,
ਢੂੰਡ ਪਏ ਅਕ ਥੱਕ
ਆਸਾਂ ਢੈ ਰਹੀਆਂ।

ਲਾਲੀਆਂ ਛੈ ਗਈਆਂ,
ਸ਼ਾਮਾਂ ਪੈ ਗਈਆਂ,
ਸੂਰਜ ਕਿਰਨਾਂ ਦੂਰ
ਦੂਰ ਵਿਲੈ ਗਈਆਂ।

੬.
ਹੁਣ ਜਦ ਆ ਤਿਕਾਲਾਂ* ਗਈਆਂ,
ਸੁਹਣੀ ਦੀ ਨਉਕਾ ਦਿਸ ਪਈਆ,
ਰੁਮਕ ਰੁਮਕ ਚੁਪ ਚਾਪ ਤੁਰਈਆ,
ਪਰ ਖਾਲੀ ਤੇ ਸੁੰਞ ਸੁਵਈਆ,
ਟੁੱਟੇ ਦਿਲ ਦੋ-ਟੱਕ

* ਤਿਕਾਲਾਂ = ਡੂੰਘੀਆ ਸ਼ਾਮਾਂ ਦਾ ਵੇਲਾ

ਸੋਚਾਂ ਪੈ ਗਈਆਂ:
ਸ਼ਾਮਾਂ ਪੈ ਗਈਆਂ,

ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

"ਇਹ ਤਾਂ ਪੱਕ, ਰਾਤ ਖਿਸਕਾਏ,
"ਬਜਰੇ ਦੋਹਾਂ ਘਰੋਂ ਚਲਾਏ,
"ਕਿਤੇ ਝੀਲ ਵਿਚ ਮਿਲੇ ਮਿਲਾਏ,
"ਇਕ ਬਜਰੇ ਬਹਿ ਕਿਧਰ ਸਿਧਾਏ?"
ਗੁੰਝਲ ਖੁਲ੍ਹੇ ਨ ਕੱਖ
ਸੋਚਾਂ ਢੈ ਰਹੀਆਂ:-
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

"ਇਕ ਬਜਰਾ ਕਿਉਂ ਮੁੜਕੇ ਆਏ?
"ਦੂਜਾ ਕਿਹੜੇ ਥਾਂ ਲੁਕ ਜਾਏ?
"ਨਾਕੇ ਮੂੰਹੇਂ ਪਹਿਰੇ ਲਾਏ,
"ਖੰਭ ਨ ਲੱਗੇ ਉੱਡ ਜੁ ਜਾਏ!"
ਰਹੇ ਉਂਗਲਾਂ ਟੁੱਕ ਹ੍ਰਾਨੀਆਂ ਛੈ ਰਹੀਆਂ।



ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

ਸਿਰ ਫੇਰਨ ਪੱਛੋਂ ਨੂੰ ਤੱਕਣ,
ਆਖਣ ਪਰ ਫਿਰ ਆਖ ਨ ਸੱਕਣ,
ਇਕ ਦੂਜੇ ਵਲ ਤਕ ਤਕ ਝੱਕਣ,
ਪਰ ਦਿਲ ਫੁਰੀਆਂ ਕੀਕੂੰ ਡੱਕਣ?
ਆਖਣ ਹੋ ਬੇਝੱਕ:-
'ਪਰੀਆਂ ਲੈ ਗਈਆਂ',-
ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

"ਇਹ ਬਜਰਾ ਖ਼ਾਲੀ ਮੁੜ ਆਇਆ,
"ਉਹ ਪਰੀਆਂ ਕੁਹ ਕਾਫ਼ ਪੁਚਾਇਆ।

"ਜ਼ਾਲਮ ਹੱਥੋਂ ਦੁਹਾਂ ਬਚਾਇਆ,
"ਸੱਚ-ਪ੍ਰੇਮ ਸਿਰ ਧੁਰ ਦਾ ਛਾਇਆ।"

ਜਾਣ ਗਏ ਗਲ ਪੱਕ:-
"ਪਰੀਆਂ ਲੈ ਗਈਆਂ।"

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

੭.
ਖੋਜ ਕੁਈ ਅਜ ਤੀਕ ਨ ਪਾਵੈ,
"ਕਦੇ" ਕੁਈ ਪਰ ਆਖ ਸੁਣਾਵੇ:-
"ਚੰਦ ਰਾਤ ਜਦ ਜਲ ਟਿਕ ਜਾਵੇ,
"ਜਿਉਂ ਕਾ ਤਿਉਂ ਬਜਰਾ ਦਿਸ ਆਵੇ
"ਪਰੀਆਂ ਦਾ ਝੁਰਮੱਟ
ਨਾਚ ਨਚੈ ਰਹੀਆਂ"।

ਸ਼ਾਮਾਂ ਪੈ ਗਈਆਂ,
ਲਹਿਰਾਂ ਸੈਂ ਗਈਆਂ,-
ਪਾਣੀ ਸੀਨੇ ਲੱਗ
ਲਹਿਰਾਂ ਸੈਂ ਗਈਆਂ।

- ਇਤਿ -



ੴ ਸਤਿਗੁਰ ਪ੍ਰਸਾਦਿ॥

# ਕੰਤ ਮਹੇਲੀ

ਦਾ

## [ਬਾਰਾਂ ਮਾਹ]

### ਚੇਤ

੧. ਚੜ੍ਹ ਪਿਆ ਚੇਤਰ ਸੁਹਾਵਾ,
ਮਿਠੀਆਂ ਵਗਣ ਹਵਾਈਂ,
ਬਾਗ਼ੀਂ ਖਿੜੀਆਂ ਬਹਾਰਾਂ,
ਖੁਸ਼ੀਆਂ ਡੁਲ੍ਹ ਡੁਲ੍ਹ ਪਈਆਂ।

ਕੰਤੇ ਆਣ ਸੁਣਾਈ
ਕੋਈ ਕੂਚ ਤਿਆਰੀ;
ਉਡ ਗਏ ਹੱਥਾਂ ਦੇ ਤੋਤੇ
ਦਿਲ ਦੀਆਂ ਦਿਲ ਵਿਚ ਰਹੀਆਂ।

ਹਾਏ! ਚੇਤਰ ਮਹੀਨੇ
ਕੰਤੇ ਕੀਤੀ ਤਿਆਰੀ;
ਲੀਤੇ ਤਰਲੇ ਬਤੇਰੇ
ਪੇਸ਼ ਕੋਈ ਨ ਗਈਆ।

ਚੜ੍ਹ ਪਜਾ ਘੋੜੇ ਤੇ ਮਾਹੀ
ਬਣਕੇ ਢੋਲ ਸਿਪਾਹੀ,
ਤੁਰ ਗਜਾ ਦੂਰ ਮੁਹੀਮੀਂ,
ਮੈਂ ਵਿਚ ਡੋਬਾਂ ਦੇ ਪਈਆਂ।

## ਵੈਸਾਖ

੨. ਰੋਂਦਿਆਂ ਆ ਗਈ ਵਿਸਾਖੀ
ਸਾਨੂੰ ਚਾਉ ਨ ਕੋਈ,
ਘਰ ਘਰ ਸੀਰੇ ਤੇ ਮੰਡੇ,
ਚੁੱਲ੍ਹੇ ਅੱਗ ਨ ਪਈਆ।

## ਜੇਠ

੩. ਚੜ੍ਹ ਪਿਆ ਜੇਠ, ਵੇ ਕੰਤਾ!
ਤਪੀਆਂ ਭੋਆਂ ਤੇ ਵਾਵਾਂ,
ਅੰਦਰ ਧੁਖਦਾ ਵਿਛੋੜੇ
ਛੇਜੇ ਲੂਛ ਲੂਛ ਰਹੀਆਂ।

ਲੋਆਂ ਮੈਨੂੰ ਚਾ ਘੱਲੀਂ,
ਜੇਠਾ! ਅਰਜ਼ਾਂ ਹਾਂ ਕਰਦੀ,
ਤੱਤੀ ਵਾਉ ਦਾ ਝੋਲਾ
ਲੱਗੇ ਸਾਂਈ ਨ ਦੇਹੀਆਂ।

## ਹਾੜ

੪. ਚੜ੍ਹਿਆ ਹਾੜੋਂ ਮਹੀਨਾ,
ਬਾਰਾਂ ਭੱਠ ਤਪੇਂਦੇ,
ਲੱਦੇ ਕਾਵਾਂ ਤੇ ਚਿੜੀਆਂ,
ਮੈਂ ਵਧ ਸਹਿਕਦੀ ਪਈਆਂ।

ਹਿਕ ਦੁਖ ਅਪਣਾ ਵਿਛੋੜਾ,
ਦੂਜੇ ਮਾਹੀ ਦੀ ਚਿੰਤਾ,
ਘੁੱਟ ਸਬਰਾਂ ਦੇ ਪੀ ਪੀ
ਵਿਚ ਹਾਵਜਾਂ ਦੇ ਪਈਆਂ।

ਤੇਰੇ ਵੀਰਾਂ ਤੇ ਛਾਤੇ
ਜਦੋਂ ਜਾਂਦੇ ਨੀ ਧੁੱਪੇ,
ਤੈਨੂੰ ਤੁਰਦਜਾਂ ਨੂੰ ਛਤਰੀ
ਕਾਹਨੂੰ ਲੈ ਮੈਂ ਨ ਦਈਆ!
ਸੂਰਜ! ਤਪੀਓ ਨ ਓਥੇ
ਜਿੱਥੇ ਪੀਆ ਗਿਆ ਵੇ!
ਲੂਓ! ਠੰਢੀਆਂ ਹੋ ਵਗਣਾ
ਜਿਥੇ ਜਿੰਦੀ ਮੈਂ ਗਈਆ।

ਛਾਇਆ ਮਿਹਰਾਂ ਦੀ ਪਾਈਂ,
ਮੇਰੇ ਸੁਹਣਿਆ ਰੱਬਾ!
'ਮਾਹੀ-ਦੇਸ਼' ਜੇ ਗਰਮੀ
ਪੈਂਦੀ ਲੈ ਲੈ ਕੇ ਝਈਆਂ।



## ਸਾਵਣ

੫. ਚੜ੍ਹਿਆ ਸਾਵਣ ਮਹੀਨਾ
ਸਹੀਆਂ ਪੀਂਘਾਂ ਨੇ ਪਾਈਆਂ।

ਸੂਲਾਂ ਵੱਜਣ ਕਲੇਜੇ
ਝਿੱਕੀ ਮੰਜੀ ਤੇ ਪਈਆਂ।

ਸਹੀਆਂ ਟੂੰਬਦੀਆਂ ਆ ਆ
'ਉਠ ਨੀ ਸਾਵੇ'* ਨੀ ਆਏ';
ਅਨੀਓ! ਮਾਹੀ ਵਿਹੂਣੀ,
ਦੁੱਖਾਂ ਮਾਰ ਮੁਕਈਆਂ।

ਟੁਰ ਗਿਆ ਦੇਸ ਬਿਦੇਸੀਂ
ਛਡ ਕੇ ਹਾਇ ਇਕੱਲੀ;
ਰੋ ਰੋ ਹੋਈ ਹਾਂ ਝੱਲੀ
ਜੀਉਂਦੀ ਕਾਹਨੂੰ ਹਾਂ ਰਹੀਆਂ।

---

* ਸਾਵਣ ਦੇ ਮਹੀਨੇ (ਖਾਸ ਕਰਕੇ ਐਤਵਾਰ ਨੂੰ) ਮੁਟਿਆਰਾਂ ਪੀਂਘਾਂ ਝੂਟਦੀਆਂ ਤੇ ਖੁਸ਼ੀਆਂ ਮਨਾਂਦੀਆਂ ਹਨ। ਹਰ ਘਰ ਖੀਰ ਬਣਦੀ ਹੈ। ਇਨ੍ਹਾਂ ਦਿਨਾ ਨੂੰ ਸਾਂਵੇਂ ਕਹਿੰਦੇ ਹਨ।



## ਭਾਦਰੋਂ

੬. ਆ ਗਿਆ ਭਾਦੋਂ ਮਹੀਨਾ
ਰਾਤਾਂ ਕਾਲੀਆਂ ਆਈਆਂ,
ਉਠਦੇ ਬੱਦਲ ਬੀ ਕਾਲੇ,
ਕੜਕਾਂ ਬਿਜਲੀ ਦੀਆਂ ਪਈਆਂ।
ਤੈਨੂੰ ਸਾਂਈਂ ਦੀਆਂ ਰੱਖਾਂ,
ਜਿਥੇ ਹੋਵੇਂ ਤੂੰ ਕੰਤਾ!
ਹੁਣ ਪਰ ਮੋੜ ਮੁਹਾੜਾਂ
ਮਾਰ ਦਰਦਾਂ ਨੇ ਲਈਆਂ।

## ਅੱਸੂ

੭. ਚੜ੍ਹਿਆ ਅੱਸੂ ਮਹੀਨਾ
ਰਾਤਾਂ ਠਰਦੀਆਂ ਜਾਵਣ,
ਧੁੱਪਾਂ ਡਾਢੀਆਂ ਦਿਨ ਨੂੰ;
ਤੇਰੇ ਫਿਕਰੀਂ ਮੈਂ ਪਈਆਂ।

ਜੇੜ੍ਹੇ ਦੇਸੀਂ ਮੈਂ ਮਾਹੀ
ਸ਼ਾਲਾ ਧੁੱਪਾਂ ਨ ਪਾਵੀਂ!
ਮਾਹੀਆ! ਮੋੜ ਲੈ ਵਾਗਾਂ,
ਸਾਰੀ ਸਦਕੇ ਹੋ ਰਹੀਆਂ।

ਆਜਾ ਆਜਾ ਵੇ ਕੰਤਾ!
ਆ ਕੇ ਦੇਖ ਪਿਆਰੀ

ਤੇਰੇ ਗ਼ਮ ਨੇ ਨਿਚੋੜੀ
ਰੱਤੀ ਰੱਤ ਨ ਰਹੀਆ।

## ਕੱਤਕ

੮. ਚੜ੍ਹਿਆ ਕੱਤਕ ਮਹੀਨਾ
ਘਰ ਘਰ ਜਗਦੇ ਨੇ ਦੀਵੇ;
ਰੋ ਰੋ ਭਿਜਦੀ ਏ ਅੰਗੀ
ਤਾਨ੍ਹੇਂ ਦੇਂਦੀਆਂ ਸਹੀਆਂ:
'ਤੇਰਾ ਕੰਤ ਅਨੋਖਾ
'ਨੀ ਪਰਦੇਸ ਗਿਆ ਏ!
'ਕਈਆਂ ਹੋਰਾਂ ਦੇ ਗਏ ਨੇ
'ਖੇਡਣ ਸਾਰੀਆਂ ਪਈਆਂ।'

ਕਿਸ ਨੂੰ ਆਖ ਸੁਣਾਵਾਂ,
ਮੇਰੀ ਪ੍ਰੀਤਿ ਅਵੱਲੀ,
ਵਿੱਛੜ ਜੀਉ ਹੀ ਨ ਸੱਕਾਂ,
ਦਿੱਸਦੀ ਜਿਉਂਦੀ ਕਿਉਂ ਪਈਆਂ।

ਸੁਹਣੀ ਰੁੱਤ ਗੁਲਾਬੀ
ਖਾਵਣ ਪੀਵਣ ਹੰਢਾਵਣ
ਭਾਵੇਂ ਸਭ ਕੁਝ ਚੰਗੇਰਾ
ਮਾਣਨ ਸਾਰੀਆਂ ਸਹੀਆਂ।

ਮੈਨੂੰ ਭਾਵੇ ਨ ਮੂਲੋਂ
ਬਾਝੋਂ ਕੰਤ ਪਿਆਰੇ,
ਖਿੱਚਾਂ ਪੈਣ ਅਰੰਮੀ,
ਹੂਲਾਂ ਹੌਲਾਂ ਖਾ ਲਈਆਂ।



## ਮੱਘਰ

੯. ਰੋਂਦਿਆਂ ਮੱਘਰ ਆ ਪਹੁੰਚਾ,
ਰੁੱਤਾਂ ਠੰਢੀਆਂ ਆਈਆਂ,
ਭ੍ਰਾਏ ਲੇਫ ਤੁਲਾਈਆਂ
ਕੰਤਾਂ ਵਾਲੀਆਂ ਸਹੀਆਂ।

ਢੱਠੀ ਕੂੰਜ ਜਿਉਂ ਡਾਰੋਂ
ਅਪਣੇ ਕੰਤੋਂ ਵਿਛੁੰਨੀ
ਲੁੱਛਾਂ ਤੜਫਾਂ ਤੇ ਲੁੱਛਾਂ
ਕੂਕਾਂ ਕੂਕ ਕੁਰਲਈਆਂ।

## ਪੋਹ

੧੦. ਆਇਆ ਪੋਹ ਦਾ ਮਹੀਨਾ,
ਰੋ ਰੋ ਭਿੱਜੇ ਨੀ ਭੋਛਣ;
ਪਾਲਾ ਭੰਨਦਾ ਏ ਹਡ ਹੁਣ
ਜਿੰਦਾਂ ਸੁਸਦੀਆਂ ਪਈਆਂ।

ਕੇਹੜੇ ਦੇਸ ਗਿਓਂ ਵੇ!
ਛਡ ਕੇ ਹਾਇ ਇਕੱਲੀ!
ਆਪੂੰ ਕੀਹ ਪਿਆ ਕਰਨੈਂ?
ਕੋਈ ਸਾਰ ਨ ਪਈਆ।

ਪੋਹ ਦੀਆਂ ਬੀਤਣ ਨ ਰਾਤਾਂ
ਲੰਮੀਆਂ ਪੰਧ ਪਹਾੜੀਂ,
ਦਿੱਸਣ ਚੰਦ ਨ ਤਾਰੇ,
ਡਰ ਡਰ ਉਠਦੀ ਹਾਂ ਪਈਆਂ।

ਸਹੀਆਂ ਸੱਦਣੇ ਆਈਆਂ:-
'ਚਲ ਨੀ ਲੋਹੀ ਵਿਖਾਈਏ
'ਰੰਨੇ ਵੇਖ ਨੀ ਚਲਦੇ
'ਠਾਹ ਠਾਹ ਗੋਲੀ ਦੀ ਠਹੀਆਂ।

'ਪਾਲਾ ਮਾਰ ਮੁਕਾਈਏ
'ਪੋਹ ਨੂੰ ਖੋਹ ਕੇ ਭਜਾਈਏ
'ਸਾਰੇ ਫੂਕ ਕੇ ਚਰਖੇ
'ਨਿੱਘਾਂ ਮੋੜ ਲਿਆਈਆਂ।'

ਕੰਤ! ਤੇਰੇ ਬਿਨਾ ਹੈ
ਸੁੰਞਾ ਵੇਹੜਾ ਤੇ ਖੇੜਾ,
ਹੋਇਆ ਦੇਸ਼ ਬਿਗਾਨਾ,
ਵਿਛੜੀ ਵਿਲਪਦੀ ਪਈਆਂ।

ਹਾਏ, ਕੰਤਾ ਪਿਆਰੇ!
ਮੈਂ ਬਿਨ ਤੈਨੂੰ, ਮੈਂ ਸਾਈਆਂ!
ਕਦੇ ਓਦਰ ਉਦਾਸੀ
ਦੱਸ ਪਈਆ ਨ ਪਈਆ?



## ਮਾਘ

੧੧. ਚੜ੍ਹ ਪਿਆ ਮਾਘੋਂ ਮਹੀਨਾ
ਸੁੱਕੇ ਨੈਣ ਨ ਸਾਡੇ
ਬੱਦਲ ਭਰਿਆਂ ਦੇ ਵਾਂਙੂ
ਅੱਖਾਂ ਭਰੀਆਂ ਹੀ ਰਹੀਆਂ।

ਝਾੜੇ ਪਾਲੇ ਨੇ ਖੰਭ ਨੇ
ਰੁੱਤਾਂ ਨ੍ਹਾਵਣ ਦੀ ਆਈਆਂ
ਬੇਲਾਂ ਬੂਟਜਾਂ ਦੀਆਂ ਅੱਖਾਂ
ਹੁਣ ਤਾਂ ਭਰ ਭਰ ਆਈਆਂ,
ਐਪਰ ਰੋਇਆ 'ਵਿਛੋੜਾ'
ਸਾਡਾ ਅੱਖੀਂ ਨ ਭਰਕੇ,
ਨੈਣ ਸੁਕਦੇ ਨ ਸਾਡੇ
ਰੋਂਦੀ ਬੁੱਕੀਂ ਹਾਂ ਰਹੀਆਂ।

ਸੁਕ ਸੁਕ ਹੋਈ ਹਾਂ ਤੀਲਾ,
ਆ ਕੇ ਵੇਖ ਖਾਂ ਕੰਤਾ!
ਤੇਰੇ ਬਾਝੋਂ ਪਿਆਰੇ!
ਹੁਣ ਤਾਂ ਮੁੱਕੀ ਹਾਂ ਪਈਆਂ।

ਆ ਕੇ ਵੇਖ ਖਾਂ ਬੂਟਾ
ਛਡ ਗੁਲਾਬ ਗਿਓਂ ਵੇਂ,
ਰਹਿ ਗਈ ਸੁੱਕੀ ਏ ਡਾਲੀ
ਸਾਰੀ ਝੰਬੀ ਮੈਂ ਪਈਆਂ।

**ਫਗਣ**

੧੨. ਰੁੱਤ ਫਿਰ ਪਈ ਸੁਹਾਵੀ,
ਪਹੁੰਚ ਬਸੰਤ ਪਿਆ ਵੇ
ਆ ਗਿਆ ਫੱਗਣ ਮਹੀਨਾ
ਪੀਲੀ ਹੋਈ ਮੈਂ ਪਈਆਂ।

ਸਹੀਆਂ ਫਾਗ ਰਚਾਏ
ਸਾਨੂੰ ਸੱਦਣੇ ਆਈਆਂ
ਮੇਹਣੇ ਦੇਂਦੀਆਂ ਤਾਨ੍ਹੇ
ਨਾਲੇ ਲਾਡ ਲਡਈਆਂ।

'ਉਠਕੇ ਚਲ ਪਉ ਖਾਂ ਭੈਣੀ!
'ਦੇਖਣ ਕਾਣ ਹੀ ਟੁਰ ਪਉ,
'ਭਲਾ ਦਿਲ ਪਰਚੀਵੀ
'ਧਜਾਨ ਹੋਰਥੇ ਪਈਆ।'
ਹਾਇ ਕੰਤ ਪਿਆਰੇ!
ਹਾਇ ਜਿੰਦ ਦੀਏ ਜਿੰਦੇ!

ਹਾਇ ਕਿੱਥੇ ਗਿਆ ਏਂ?
ਕੋਈ ਦੱਸ ਨ ਪਈਆ।

ਫਗਣ ਬੀਤਣ ਤੇ ਆਇਆ
ਸਾਂਈਂ ਸੋਇ ਨ ਆਈ;
ਸੱਥਰ ਲੱਥੀਆਂ, ਸਾਂਈਆਂ!
ਸੱਥਰ ਹੋਈ ਮੈਂ ਪਈਆਂ।

ਹੋਸ਼ ਚੱਲੀਊ, ਸਾਈਆਂ!
ਤੇਰੇ ਮਗਰੇ ਹੀ ਢੂੰਡਣ,
ਸੱਥਰ ਲੱਥੀਆਂ ਸਾਈਆਂ!
ਸੱਥਰ ਹੋਈ ਮੈਂ ਪਈਆਂ।



## ਫਗਣ ਦਾ ਅੰਤ

ਬੈਠਾ ਕੌਣ ਸਿਰ੍ਹਾਣੇ
ਹਥ ਮੱਥੇ ਤੇ ਧਰਿਆ
ਜਿੰਦ ਰੁਮਕੇ ਏ ਲਾਂਦਾ,
ਜੀਉ ਜੀਉ ਰੱਬਾ ਮੈਂ ਪਈਆਂ।

ਝੁਕ ਝੁਕ ਕੌਣ ਏ ਵੇਂਹਦਾ?
ਏਹ ਤਾਂ ਨੈਣ ਪਿਆਰੇ,
ਇਹ ਤਾਂ ਮਾਹੀ ਦੀਆਂ ਝਾਤਾਂ,
ਝਾਤਾਂ ਮਾਹੀ ਦੀਆਂ ਪਈਆਂ।

ਆਹੋ ਆਹੋ ਨੀ ਸਹੀਓ!
ਆ ਗਿਆ ਮਾਹੀ ਨੀ ਮੇਰਾ।

ਤੇਰੇ ਬਾਝੋਂ ਮੈਂ ਮਾਹੀ!
ਮੈਂ ਤਾਂ ਮੈਂ ਹੀ ਨ ਰਹੀਆਂ।



ਇਸ ਬਾਰਾਂ ਮਾਹ ਨੂੰ ਗਾਉਣੇ ਦੇ ਰਾਗ ਤਾਰ ਸੁਰ ਦੋ ਹਨ:-

੧. ਰਾਗ-ਭੈਰਵੀ, ਤਾਰ-ਤਲਵਾੜਾ। ਲਯ-ਵਿਚਲੇ ਮੇਲ ਦੀ।
੨. ਰਾਗ-ਜ਼ਿਲਾ ਕਸੂਰੀਆ। ਤਾਰ-ਚੰਚਲ। ਲਯ-ਬੈਠਵੀਂ।